

ੴ ਸਤਿਗੁਰ ਪ੍ਰਸਾਦਿ ।



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 410

ਹਰਿ ਕੈ ਨਾਇ ਹਰਿਆਵਲੀ ਫਿਰ ਸੁਕੈ ਨ ਕੁਮਲਾਇ

# ਮਨ ਰੇ
# ਕਿਉਂ ਛੂਟਹਿ ਬਿਨੁ ਪਿਆਰ

ਗੁਰੂ ਨਾਨਕ ਦੇਵ ਮਿਸ਼ਨ

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਭੇਂਟ ਦੋ ਰੁਪੈ

ਗੁਰਮਤਿ ਜਿਸ ਨੂੰ ਆਮ ਬੋਲ ਚਾਲ ਅੰਦਰ ਸਿਖ ਧਰਮ ਜਾਂ ਸਿਖ ਮਤ ਦਾ ਨਾਮ ਦਿਤਾ ਗਿਆ ਹੋਇਆ ਹੈ ਉਸ ਸਿੱਖਿਆ ਦਾ ਧਾਰਨੀ (ਮੰਨਣ ਵਾਲਾ) ਹੈ ਜੋ ਸਿਖਿਆ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਅੰਕਤ ਹੈ। ਉਸ ਨੂੰ ਅਤਿ ਸੰਖੇਪ ਰੂਪ ਵਿਚ 'ਗੁਰਬਾਣੀ' ਕਿਹਾ ਹੈ ਅਤੇ ਉਸ ਦੀ ਵਡਿਆਈ

'ਗੁਰਬਾਣੀ ਇਸੁ ਜਗ ਮਹਿ ਚਾਨਣ' 992 ਅਤੇ
'ਗੁਰਬਾਣੀ ਸਿਉਂ ਧਰੈ ਪਿਆਰੁ-ਐਥੇ ਓਥੈ ਰਖਣਹਾਰ' 1029
ਕਹਿ ਕੇ ਕੀਤੀ ਗਈ ਹੈ। ਇਸ ਨੂੰ ਪੜਨ ਸੁਨਣ ਅਤੇ ਅੰਤਰ ਆਤਮੇ ਵਸਾਉਣ ਦਾ ਲਾਭ ਇਉਂ ਦਸਿਆ ਹੈ:

'ਇਹ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿਨਾਮਾ' 797 ਅਤੇ

'ਸੁਣਿ ਕਰਿ ਬਚਨ ਤੁਮਾਰੇ ਸਤਿਗੁਰ'
ਮਨੁ ਤਨੁ ਮੇਰਾ ਠਾਰ ਥੀਓ' 382

ਜਿਨਾਂ ਨੂੰ ਗੁਰਬਾਣੀ ਦੀ ਇਹ ਵਡਿਆਈ ਨਿਸ਼ਚੇ ਹੋ ਗਈ

ਉਨਾਂ ਬਾਰੇ ਕਿਹਾ ਹੈ ।

'ਪਰਤੀਤਿ ਹੀਐ ਆਈ ਜਿਸ ਜਨ ਕੈ,
ਤਿਨ ਕਉ ਪਦਵੀ ਉਚ ਭਈ' । 1400

'ਹਰਿ ਕੈ ਨਾਇ ਹਰਿਆਵਲੀ ਫਿਰ ਸੁਕੇ ਨ ਕੁਮਲਾਏ' 1 77
ਅਤੇ
'ਤਿਸੁ ਭਉ ਨਾਹੀ ਜਿਸੁ ਨਾਮੁ ਆਧਾਰਾ' 192
ਪ੍ਰਭੂ ਨਾਮ ਨੂੰ ਆਪਣਾ ਆਧਾਰ ਬਨਾਉਣਾਂ ਅਤੇ ਮਨ ਨੂੰ ਉਡ ਉਡ ਜਾਣ ਤੋਂ ਰੋਕ ਲੈਣ ਲਈ ਇਸ ਨੂੰ ਕਿਸੇ ਆਹਰੇ ਲਾਉਣਾ ਪੈਂਦਾ ਹੈ ਅਜੇਹਾ ਸਭ ਤੋਂ ਚੰਗਾ ਆਹਰ ਮਨ ਨੂੰ ਵਾਹਿਗੁਰੂ ਦੀਆਂ ਵਡਿਆਈਆਂ ਚਿਤਵਨ ਵੱਲ ਲਾਉਣਾ ਅਥਵਾ ਉਸ ਦੀਆਂ ਅਨੇਕ ਬਖਸ਼ਸ਼ਾਂ ਜਿਵੇਂ

'ਦੀਨੇ ਹਸਤ ਪਾਵ ਕਰਨ ਨੇਤਰ ਰਸਨਾ'
'ਜਿਹ ਪ੍ਰਸਾਦਿ ਅਰੋਗ ਕੰਚਨ ਦੇਹੀ'
'ਜਿਹ ਪ੍ਰਸਾਦਿ ਬਾਗ ਮਿਲਖ ਧਨਾ'

ਦਾ ਧਿਆਨ ਧਰਨਾ ਅਤੇ ਇਨਾਂ ਲਈ ਉਸ ਦਾ ਸ਼ੁਕਰ ਤੇ ਧੰਨਵਾਦ ਕਰਨਾ ਹੈ। ਪਰ ਨਿਰੰਕਾਰ ਦੇ ਐਸੇ ਗੁਣਾਂ ਤੇ ਬਖਸ਼ਸ਼ਾਂ ਦੇ ਧਿਆਨ ਅੰਦਰ ਮਨ ਤਦੇ ਹੀ ਜੁੜੇਗਾਂ ਜੇ ਸਾਡੇ ਮਨ ਵਿਚ

'ਹਰਿ ਗੁਣ ਹਿਰਦੈ ਟਿਕਹਿ ਤਿਸ ਕੈ
ਜਿਸ ਅੰਤਰਿ ਭਉ ਭਾਵਨੀ ਹੋਈ' । 118

ਅਤੇ ਜੇ ਹਰੀ ਦੇ ਗੁਣਾਂ ਤੇ ਮਨ ਟਿਕ ਜਾਵੇ ਤਾਂ ਉਸ ਦਾ ਮੇਲ ਹੋ ਜਾਵੇਗਾ :

'ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ' 729

ਐਸੇ ਮਨੁਖ ਦੀ ਦਸ਼ਾ ਅੰਨੇ ਨੂੰ ਸੋਟੀ ਦੇ ਸਹਾਰੇ ਵਾਲੀ ਹੋਵੇਗੀ।

'ਜਿਉ ਅੰਧੁਲੇ ਹਥਿ ਟੋਹਣੀ ਹਰਿ ਨਾਮੁ ਹਮਾਰੇ 422

ਮਨ ਨੂੰ ਕਿਸੇ ਆਹਰੇ ਲਾਉਣਾ ਅੰਨ੍ਹੇ ਨੂੰ ਸੋਟੀ ਦੇ ਸਹਾਰੇ ਵਾਂਗ ਮਨ ਨੂੰ ਟੋਹਣੀ ਦੇਣ ਦੇ ਤੁੱਲ ਹੈ। ਫਿਰ ਇਹ ਆਹਰ ਅਜੇਹਾ ਹੋਣਾ ਚਾਹੀਦਾ ਹੈ ਜੋ ਕਦੀ ਖਤਮ ਨ ਹੋਵੇ ਕਿਉਂਕਿ ਮਨ ਨੂੰ ਹਰ ਸਮੇਂ ਰੁਝਾਈ ਰਖਣਾ ਹੈ ਤਾਂ ਹੀ ਮਨ ਉਡਣੋਂ ਹਟ ਸਕੇਗਾ। ਨ ਆਹਰ ਖਤਮ ਹੋਵੇ ਅਤੇ ਨ ਮਨ ਨੂੰ ਕੋਈ ਹੋਰ ਗੱਲ ਸੋਚਣ ਜਾਂ ਕਿਸੇ ਹੋਰ ਵੱਲੇ ਧਿਆਨ ਦੇਣ ਦੀ ਲੋੜ ਪਵੇ। ਦੁਨੀਆਦਾਰੀ ਦੇ ਸਾਰੇ ਆਹਰ ਸਮਾਂ ਬਧ ਹਨ ਅਥਵਾ ਅਜੇਹੇ ਹਰ ਆਹਰ ਨੇ ਪੂਰਾ ਹੋ ਜਾਣ ਤੇ ਮਨ ਨੇ ਫਿਰ ਵੇਹਲਾ ਹੋ ਜਾਣਾ ਹੁੰਦਾ ਹੈ। ਇਸ ਲਈ ਮਨ ਨੂੰ ਅਜੇਹੇ ਧਿਆਨ ਲਾਉਣ ਦੀ ਲੋੜ ਹੈ ਜੋ ਕਦੀ ਖਤਮ ਨ ਹੋਵੇ। ਅਜੇਹਾ ਕਦੀ ਖਤਮ ਨ ਹੋਣ ਵਾਲਾ ਅਤੇ ਮਨ ਨੂੰ ਹਮੇਸ਼ਾਂ ਰੁਝਾਈ ਰਖਣ ਵਾਲਾ ਧਿਆਨ ਤਾਂ ਐਸੀ ਗੱਲ ਦਾ ਹੋ ਸਕਦਾ ਹੈ ਜਿਸ ਦਾ ਕੋਈ ਆਦ ਅੰਤ ਨ ਹੋਵੇ ਜੋ ਸਮੇਂ ਦੇ ਅਰੰਭ ਤੋਂ ਪਹਿਲੇ ਭੀ ਸੀ ਅਤੇ ਸਮੇਂ

ਦਾ ਅੰਤ ਹੋ ਜਾਣ ਪਿਛੋਂ ਭੀ ਹੋਵੇਗੀ। ਅਜੇਹੀ ਇਕੋ ਇਕ ਹੋਂਦ (existance) ਨਿਰਆਕਾਰ ਹੀ ਹੋ ਸਕਦੀ ਹੈ ਜਿਸ ਨੂੰ ਸਤਿ' ਕਿਹਾ ਗਿਆ ਹੈ ਅਤੇ ਜੋ :

'ਆਦ ਸਚੁ, ਜੁਗਾਦਿ ਸਚੁ,
ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ'

ਉਹ ਅਨੇਕ ਗੁਣਾਂ ਦਾ ਭੰਡਾਰਾ ਹੁੰਦਾ ਹੋਇਆ ਇਕੋ ਇਕ ਹੈ। ਅਤੇ ਹਮੇਸ਼ਾ ਇਕ ਰਹੇਗਾ ਉਸ ਨੂੰ ਗੁਣੀ ਨਿਧਾਨਾ ਕਿਹਾ ਹੈ।।

'ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ
ਤੂ ਸਾਹਿਬੁ ਗੁਣੀ ਨਿਧਾਨਾ' 734

ਉਸ ਦਾ ਕੋਈ ਰੂਪ ਰੰਗ ਜਾਂ ਆਕਾਰ ਨਹੀਂ, ਉਸ ਦਾ ਵਰਨਣ : 'ਅਰੂਪ ਹੈ ਅਨੂਪ ਹੈ' ਅਤੇ

'ਨਾਮੁ ਠਾਮੁ ਨ ਜਾਤ ਜਾ ਕਰ ਰੂਪ ਰਗ ਨ ਰੇਖ। ਕਹਿ ਕੇ ਕੀਤਾ ਹੈ।

ਪਰ ਐਸੇ 'ਗੁਣੀ ਨਿਧਾਨ' ਜਿਸ ਨੂੰ ਅਸੀਂ ਆਪਣ ਗਿਆਨ ਇੰਦ੍ਰਿਆਂ-ਅਖਾਂ ਕੰਨਾ ਆਦਿ ਰਾਹੀਂ ਵੇਖ ਸੁਣ ਤੇ ਸਮਝ ਨਹੀਂ ਸਕਦੇ ਉਪਰ ਧਿਆਨ ਨੂੰ ਕੇਂਦਰਤ ਕਰਨ ਅਥਵਾ ਉਸ ਦੇ ਗੁਣਾਂ ਨੂੰ ਹਿਰਦੇ ਵਿਚ ਵਸਾਉਂਦੇ ਹੋਇ ਉਸ ਵਲੋਂ ਬੇਧਿਆਨੇ ਨ ਹੋਣਾ ਕਠਨ ਘਾਲਣਾ ਮੰਗਦਾ

ਹੈ ਜਿਸ ਦੇ ਲਈ ਗੁਰ ਫੁਰਮਾਣ ਹੈ :

'ਹਰਿ ਗੁਣ ਹਿਰਦੈ ਟਿਕਹਿ ਤਿਸ ਕੈ,
ਜਿਸ ਅੰਤਰਿ ਭਉ ਭਾਵਨੀ ਹੋਈ'

ਅਰਥਾਤ ਵਾਹਿਗੁਰੂ ਦੀਆਂ ਬੇਅੰਤ ਵਡਿਆਈਆਂ ਦੇ ਨਿਰੰਤਰ ਅਹਿਸਾਸ ਅਤੇ ਅਭਿਆਸ ਅੰਦਰ ਸਫਲਤਾ ਕੇਵਲ ਉਸੇ ਮਨੁਖ ਨੂੰ ਹੋਵੇਗੀ ਜਿਸ ਦੇ ਅੰਦਰ ਵਾਹਿਗੁਰੂ ਦੇ ਨਿਰਮਲ ਭਉ ਅਤੇ ਉਸ ਦ ਅੰਤਰ ਆਤਮੇ ਪਿਆਰ ਦੀ ਨਿਘ ਮੌਜੂਦ ਹੈ ।

ਨਿਰਮਲ ਭਉ ਦੀ ਵਡਿਆਈ ਗੁਰਬਾਣੀ ਅੰਦਰ ਇਓਂ ਕੀਤੀ ਮਿਲਦੀ ਹੈ :

ਭੈ ਬਿਨੁ ਭਾਉ ਨ ਊਪਜੈ,
ਭਾਉ ਬਿਨ ਭਗਤਿ ਨ ਹੋਇ ਤੇਰੀ ।

ਅਤੇ 'ਜਿਨਿ ਮਨਿ ਭਉ ਤਿਨਾ ਮਨਿ ਭਾਉ'

ਜਪਜੀ ਸਾਹਿਬ ਦੇ ਅਰੰਭ ਵਿਚ ਹੀ 'ਕਿਵ ਸਚਿਆਰਾ ਹੋਈਐ' ਦਾ ਉਤਰ :

'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'

ਦੁਆਰਾ ਦਿਤਾ ਹੈ ਅਤੇ 'ਹੁਕਮਿ ਰਜਾਈ' ਦੀ ਵਿਆਖਿਆ ਭੀ ਇਸ ਤੋਂ ਅਗੇ ਨਾਲ ਦੀ ਪਉੜੀ ਅਤੇ ਸਮੁਚੇ ਤੌਰ ਹੁਕਮਿ ਅਤੇ ਹਉਮੈ ਦਾ ਵਿਚਾਰ ਦੇਂਦੇ ਹੋਇ ਵਡੇ ਸਪਸ਼ਟ

ਰੂਪ ਵਿਚ ਕੀਤੀ ਹੈ।

ਹੁਕਮ ਕਰਤਾ ਪੁਰਖ ਦੀ ਖੇਡ ਹੈ, ਦੁਨੀਆ ਭਰ ਅੰਦਰ ਜੋ ਵਰਤਦਾ ਹੈ ਇਹ ਉਸੇ ਦਾ ਕੀਤਾ ਜਾ ਵਰਤਾਇਆ ਹੋਇਆ ਹੁੰਦਾ ਹੈ ਅਤੇ ਉਹ ਉਹੋ ਕੁਝ ਕਰਦਾ ਜਾਂ ਵਰਤਾਉਂਦਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ ਮਨੁਖਾਂ ਨੂੰ ਭੀ ਕਰਤਾ ਪੁਰਖ ਵਲੋਂ ਵਰਤਾਈ ਹਰ ਗੱਲ ਨੂੰ ਚੰਗਾ ਜਾਣਦੇ ਹੋਇ ਇਹੋ ਕਹਿਣਾ ਬਣਦਾ ਹੈ :

'ਜੋ ਤੁਧੁ ਭਾਵੈ ਸਾਈ ਭਲੀ ਕਾਰ'
'ਭੈ ਬਿਨ ਭਾਉ ਨ ਊਪਜੈ' ਅਤੇ
'ਜਿਨਿ ਮਨਿ ਭਉ ਤਿਨਾ ਮਨਿ ਭਾਉ'

ਜੈਸੀਆਂ ਤੁਕਾਂ ਅੰਦਰ ਜਿਸ ਭੈ ਜਾਂ ਭਉ ਦਾ ਸੰਕੇਤ ਕੀਤਾ ਹੈ, ਜਿਸ ਤੋਂ ਬਿਨਾਂ ਭਾਉ ਤਥਾ ਪਿਆਰ ਦਾ ਹੋਣਾ ਸੰਭਵ ਨਹੀਂ ਉਸ ਭੈ ਤੋਂ ਬਿਨਾਂ ਮਨੁਖੀ ਆਚਰਨ ਦੀ ਸੁਚੱਜੀ ਘਾੜਤ ਨਹੀਂ ਹੋ ਸਕਦੀ ਅਤੇ ਉਸ ਤੋਂ ਬਿਨਾਂ

'ਭੈ ਬਿਨੁ ਘਾੜਤ ਕਚੁ ਨਿਕਚ'

ਰਹਿੰਦੀ ਹੈ। ਉਸ ਭੈ ਬਗੈਰ ਸੰਸਾਰ ਸਾਗਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ :

'ਭੈ ਬਿਨ ਕੋਇ ਨ ਲੰਘਸਿ ਪਾਰਿ'

ਕਿਉਂਕਿ ਅਜੇਹਾ ਨਿਰਮਲ ਭਉ ਹਿਰਦੇ ਰੂਪੀ ਘਰ ਵਿਚ

ਵਸ ਜਾਣ ਨਾਲ ਹੀ ਆਪਣੇ ਅਸਲ ਘਰ ਦੀ ਲਖਤਾ ਤਥਾ ਪਛਾਣ ਹੁੰਦੀ ਹੈ। ਅਤੇ ਜਿਸ ਹਿਰਦੇ ਰੂਪੀ ਘਰ ਵਿਚ ਪਰਮੇਸ਼ਰ ਦਾ ਡਰ ਵਸ ਜਾਇ, ਉਸ ਘਰ ਅਥਵਾ ਹਿਰਦੇ ਵਿਚੋਂ ਹੋਰ ਸਾਰੇ ਡਰ ਦੂਰ ਹੋ ਜਾਂਦੇ ਹਨ;

'ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ'

ਜਿਸ ਹਿਰਦੇ ਰੂਪੀ ਘਰ ਵਿਚ ਪਰਮੇਸ਼ਰ ਦਾ ਡਰ ਵਸ ਜਾਂਦਾ ਹੈ ਉਸ ਨੂੰ ਫਿਰ ਹਰ ਵੰਨੇ ਅਤੇ ਹਰ ਹਾਲਤ ਵਿਚ ਪਰਮੇਸ਼ਰ ਦਾ ਹੁਕਮ ਵਰਤ ਰਿਹਾ ਪਰਤੀਤ ਹੁੰਦਾ ਹੈ।

'ਹੁਕਮੈ ਆਵੈ ਹੁਕਮੈ ਜਾਇ-
ਆਗੈ ਪਾਛੈ ਹੁਕਮਿ ਸਮਾਇ' ਅਤੇ

ਪਰਮੇਸ਼ਰ ਦੇ ਹਰ ਥਾਂ (ਆਗੇ ਪਾਛੇ) ਵਰਤ ਰਹੇ ਹੁਕਮ ਦੀ ਸੂਝ ਉਸ ਦੇ ਸਾਰੇ ਡਰ ਦੂਰ ਕਰ ਦੇਂਦੀ ਹੈ।

ਹੁਕਮ ਦੇ ਕੀ ਅਰਥ ਹਨ ਤੇ ਇਸ ਦੀ ਸੂਝ ਕਿਵੇਂ ਹੋਵੇ? ਜੋ ਵਰਤਦਾ ਹੈ ਜਾਂ ਕਦੀ ਵਰਤਿਆ ਸੀ ਜਾਂ ਅਗੋਂ ਵਰਤੇਗਾ ਸਭ ਹੁਕਮ ਕਰਤਾ ਦੇ ਹੁਕਮ ਦੀ ਖੇਡ ਹੈ;

'ਹੁਕਮੀਂ ਹੁਕਮ ਚਲਾਏ ਰਾਹੁ'

ਇਹ ਖਿਲਾਵਨਹਾਰ ਹੀ ਜਾਣਦਾ ਹੈ ਕਿ ਉਸ ਨੇ ਕਿਹੜੀ

ਖੇਡ ਕਿਸ ਪਾਸੋਂ ਅਤੇ ਕਦੋਂ ਖਿਡਾਉਣੀ ਹੈ ।

'ਖਿਲਾਵਨ ਹਾਰੋ ਜਾਨੈ''

ਅਸੀਂ ਸਾਰੇ ਤਾਂ ਉਸ ਦੀਆਂ ਪੁਤਲੀਆਂ ਹਾਂ ਇਹ ਉਹ ਹੀ ਜਾਣਦਾ ਹੈ ਕਿ ਕਿਸ ਪੁਤਲੀ ਪਾਸੋਂ ਕਿਹੜੀ ਖੇਡ ਉਸ ਨੇ ਕਦੋਂ ਖਿਡਾਉਣੀ ਹੈ । ਇਹ ਉਸ ਦਾ ਰਜ਼ਾਈ ਮਾਮਲਾ ਹੈ । ਅਸੀਂ ਤਾਂ ਸਿਰ ਨਿਹੁੜਾਏ ਹੋਇ ਜੋ ਉਹ ਵਰਤਾਏ ਉਸ ਨੂੰ ਖੁਸ਼ੀ ਖੁਸ਼ੀ ਪ੍ਰਵਾਨ ਕਰਨਾ ਹੈ :

'ਜੋ ਤੂੰ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਨ'

ਅਸਾਂ 'ਜੋ ਤੁਧੁ ਭਾਵੈ ਸੋਈ ਚੰਗਾ

ਵਾਲੀ ਬਿਰਤੀ ਬਣਾ ਲੈਣੀ ਹੈ ਜਿਸ ਦੇ ਲਈ ਅਸਾਂ ਹਰ ਗਲ. ਅਰਦਾਸ ਦੀ ਭਾਵਨਾ ਨਾਲ ਕਰਨੀ ਹੈ । ਉਹ ਸਾਡੀ ਅਰਦਾਸ ਸੁਣਦਾ ਤੇ ਪ੍ਰਵਾਣ ਕਰਦਾ ਹੈ ਜਾਂ ਨਹੀਂ ਇਹ ਉਸ ਦੀ ਮਰਜ਼ੀ ਹੈ ਸਾਡੀ ਗਿਲਾ ਗੁਜਾਰੀ ਦੀ ਓਥੇ ਥਾਂ ਨਹੀਂ ਗਿਲਾ ਹਮੇਸ਼ਾਂ ਆਪਣੇ ਬਰਾਬਰ ਦੇ ਬੰਦੇ ਨਾਲ ਹੀ ਹੁੰਦਾ ਹੈ ਆਪਣੇ ਨਾਲੋਂ ਵਡੇ ਨਾਲ ਗਿਲਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਸ ਦ ਸਾਮਣੇ ਨੀਵੇਂ ਹੋ ਕੇ ਵਿਚਰਨਾ ਪੈਂਦਾ ਹੈ ਫਿਰ ਮਨੁਖ ਭੁੱਲਣ ਹਾਰ ਹੈ ।

'ਭੁਲਣ ਅੰਦਰਿ ਸਭਿ ਕੋ ਅਭੁਲ ਗੁਰੂ ਕਰਤਾਰ ।

ਮਨੁਖ ਦੀ ਕੀ ਪਾਇਆ ਹੈ ਕਿ ਅਭੁੱਲ ਕਰਤਾਰ ਨੂੰ ਦੋਸ਼

ਦੇ ਸਕੇ। ਇਕ ਭੁਲਣਹਾਰ ਹੈ ਤੇ ਦੂਜਾ ਅਭੁਲ ਹੈ, ਭੁਲਣਹਾਰ ਦਾ ਸਿਰ ਅਭੁਲ ਅਗੇ ਹਮੇਸ਼ਾਂ ਨੀਵਾਂ ਰਹਿਣਾ ਹੈ ਜਿਸ ਦੇ ਲਈ ਉਸ ਨੇ ਨਿਰੰਕਾਰ ਦੇ ਭੈ ਨੂੰ ਕਦੀ ਵੀ ਭੁਲਣਾ ਨਹੀਂ ਹੁੰਦਾ। ਉਸ ਦਾ ਨਿਰੰਕਾਰ ਨਾਲ ਪੁਤਰ ਅਤੇ ਬਾਪ ਦਾ ਸੰਬੰਧ ਹੈ। ਪੁਤਰ ਨੇ ਹਮੇਸਾਂ ਪਿਤਾ ਦੀ ਆਗਿਆ ਵਿਚ ਰਹਿੰਦੇ ਹੋਇ ਉਸ ਨਾਲ ਪਿਆਰ ਕਰਨਾ ਹੈ ਇਸ ਪਰਥਾਏ ਗੁਰ ਫੁਰਮਾਨ ਇਉਂ ਹੈ।

'ਭੈ ਬਿਨ ਭਗਤਿ ਨ ਹੋਈ ਕਬਹੀ,
ਭੈ ਭਾਇ ਭਗਤਿ ਸਵਾਰੀ। 919

ਵਾਹਿਗੁਰੂ ਦੀ ਭਗਤੀ ਕਰਨ ਵਾਲੇ ਦੇ ਹਿਰਦੇ ਅੰਦਰ ਵਾਹਿਗੁਰ ਦਾ ਭੈ ਤੇ ਭਾਉ ਦੋਨੋ ਸਮਾਨ ਸਥਿਤੀ ਵਿਚ ਹੋਣੇ ਜਰੂਰੀ ਹਨ। ਇਸੇ ਲਈ ਬਾਣੀ ਅੰਦਰ ਫੁਰਮਾਨ ਹੈ

'ਹਰਿ ਗੁਣ ਹਿਰਦੈ ਟਿਕਹਿ
ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ। 1118

ਮਨੁਖ ਜੀਵਨ ਅੰਦਰ ਭਉ ਅਤੇ ਭਾਉ ਦੋਨਾ ਦਾ ਸੰਬੰਧ ਦਰਸਾਉਣ ਲਈ ਬਾਣੀ ਅੰਦਰ ਪਤੀ ਤੇ ਪਤਨੀ ਦੀ ਮਿਸਾਲ ਬਹੁਤ ਵਾਰ ਵਰਤੀ ਹੈ ਯਥਾ

'ਤੁਮ ਪਿਰ ਹਮ ਬੁਹਰੀਆ ਰਾਮ'

ਅਤੇ ਪਤਨੀ ਵਲੋਂ ਪਤੀ ਦੇ ਮਿਲਾਪ ਦੇ ਅਲੰਕਾਰ ਨੂੰ ਵਰਤ

ਕੇ ਪਤੀ ਪ੍ਰਤੀ ਪਿਆਰ ਵਾਸਤੇ ਪਾਏ ਹਨ ਜਿਵੇਂ

'ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ
ਕਿਉਂ ਧੀਰੇਗੀ ਨਾਹ ਬਿਨਾ ਪ੍ਰਭ ਵੇਪਰਵਾਹੇ'

ਅਤੇ 'ਧਨ ਨਾਹ ਬਾਝਹੁ ਰਹਿ ਨ ਸਾਕੇ ਬਿਖਮ ਰੈਣ ਘਣੇਰੀਆਂ
ਨਹਿ ਨੀਂਦ ਆਵੈ ਪ੍ਰੇਮ ਭਾਵੈ ਸੁਣ ਬੇਨੰਤੀ ਮੇਰੀਆਂ'

ਬਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ

ਜਿਵੇਂ ਪਤਨੀ ਦੇ ਹਿਰਦੇ ਪਤੀ ਦੇ ਉਸ ਤੋਂ ਵਡੇ ਹੋਣ ਦੇ ਅਹਿਸਾਸ ਨਾਲ ਉਸ ਦਾ ਪਤੀ ਲਈ ਅਤੁਟ ਪਿਆਰ ਡੁੱਲ-ਡੁੱਲ ਪੈਂਦਾ ਹੈ ਇਉਂ ਹੀ ਮਨੁਖ ਦਾ ਪਤੀ ਪਰਮੇਸ਼ਵਰ ਨਾਲ ਪਿਆਰ ਅਤੇ ਉਸ ਦੇ ਵਡੇ ਹੋਣ ਦਾ ਅਹਿਸਾਸ ਹੋਣਾ ਚਾਹੀਦਾ ਹੈ। ਵਾਸਤਵ ਵਿਚ ਗੁਰ ਸਿਖੀ ਪਿਆਰ ਦਾ ਮਾਰਗ ਹੈ ਇਸੇ ਲਈ ਗੁਰਬਾਣੀ ਅੰਦਰ ਹਰੀ ਪਰਮੇਸ਼ਰ ਨੂੰ ਪਿਆਰ ਦਰਸਾਉਂਦੇ ਸ਼ਬਦਾਂ ਯਥਾ ਯਾਰ, ਮਿਤਰ, ਸਜਣ, ਪ੍ਰੀਤਮ ਮੋਹਨ ਪਿਆਰਾ ਲਾਲ ਆਦਿਕ ਦੁਆਰਾ ਸੰਬੋਧਨ ਕੀਤਾ ਹੈ ਜਿਵੇਂ

'ਸੁਣ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ
ਤਿਸੁ ਦਸਿ ਪਿਆਰੇ ਸਿਰੁ ਧਰੀ, ਉਤਾਰੇ
ਇਕ ਭੋਰੀ ਦਰਸ਼ਨੁ ਦੀਜੈ
ਨੈਣ ਹਮਾਰੇ ਪ੍ਰਿਆ ਰੰਗ ਰੰਗਾਰੇ,

ਇਕ ਤਿਲੁ ਭੀ ਨਾ ਧੀਰੀਜੈ
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ
ਚਾਤ੍ਰਿਕ ਜਿਵੈਂ ਤਿਸੰਤੀਆ
ਜਨ ਨਾਨਕ ਗੁਰੁ ਪੂਰਾ ਪਾਇਆ
ਸਗਲੀ ਤਿਖਾ ਬੁਝੰਤੀਆ। 703

ਸੁਪਨੇ ਵਿਚ ਸਜਣ ਪਿਆਰੇ ਦੇ ਦੀਦਾਰ ਹੋਏ ਅਤੀਅੰਤ ਖੁਸ਼ੀ ਹੋਈ ਪਰ ਸੁਪਨਾ ਆਖਰ ਸੁਪਨਾ ਹੀ ਸੀ, ਨੀਂਦ ਖੁੱਲ ਗਈ ਪਿਆਰਾ ਅਖੋਂ ਓਝਲ ਹੋ ਗਿਆ ਵਿਛੋੜਾ ਪਰਤੀਤ ਹੋਇਆ ਤੇ ਪਿਆਰ ਹੰਝੂ ਵਹਿ ਨਿਕਲੇ, ਹੁਣ ਸੁਪਨੇ ਲਈ ਤਰਲਾ ਲੈਂਦੇ ਹਨ ਕਿ ਸੁਪਨਾਂ ਫਿਰ ਆ ਜਾਵੇ, ਭਲਾ ਜੇ ਮੁੜ ਦੀਦਾਰ ਹੋ ਜਾਣ

'ਸੁਪਨੈ ਆਇਆ ਭੀ ਗਇਆ,
ਮੈ ਜਲੁ ਭਰਿਆ ਰੋਇ
ਆਇ ਨ ਸਕਾਂ ਤੁਝ ਕਣ ਪਿਆਰੇ
ਭੇਜਿ ਨ ਸਕਾ ਕੋਇ
ਆਉ ਸਭਾਗੀ ਨੀਂਦੜੀਏ,
ਮਤੁ ਸਹੁ ਦੇਖਾਂ ਸੋਇ'। 558

ਅਜੇਹੀ ਕੁਝ ਹੈ ਗੁਰ ਸਿਖੀ ਦੇ ਪਿਆਰ ਮਾਰਗ ਦੀ ਵੰਨਗੀ, ਜਿਸ ਨੂੰ ਭੁੱਲ ਕੇ ਅਸੀਂ ਇਸ ਨੂੰ ਵਹਿਗੁਰੂ ਵਾਹਿਗੁਰੂ ਰਾਮ ਰਾਮ ਜਾਂ ਅਲਹ ਅਲਹ ਦੇ ਹਦ ਤੇ ਸੀਮਤ ਕਰ

ਦਿਤਾ ਹੋਇਆ ਹੈ। ਗੁਰ ਸਿਖੀ ਅੰਦਰ ਨਾਮ ਸਿਮਰਨ ਨਿਰਾ ਕਿਸੇ ਇਕ ਸ਼ਬਦ ਦਾ ਵਾਰ ਵਾਰ ਰਟਨ ਨਹੀਂ ਸਗੋਂ ਵਾਹਿਗੁਰੂ ਜਾਂ ਵਾਹ ਗੁਰੂ ਕਹਿੰਦੇ ਹੋਏ ਉਸ ਪਰਮ ਹਸਤੀ ਨਾਲ ਇਕ ਸੁਰ ਹੋ ਜਾਣਾ ਹੁੰਦਾ ਹੈ।

ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ
ਵਾਹੁ ਵਾਹੁ ਕਰਤਿਆ ਸਦਾ ਅਨੰਦ ਹੋਵੈ ਮੇਰੀ ਮਾਇ
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵਲਾਇ
ਵਾਹੁ ਵਾਹੁ ਕਰਮੀ ਬੋਲੈ ਬੋਲਾਇ,
ਵਾਹੁ ਵਾਹੁ ਕਰਤਿਆ ਸੋਭਾ ਪਾਇ
ਨਾਨਕ ਵਾਹੁ ਵਾਹੁ ਸਤਿ ਰਜਾਇ। 514

ਪਿਆਰੇ ਦੀ ਵਾਹੁ ਵਾਹੁ ਵਿਚ ਜੁੜ ਜਾਣਾ ਹੈ।

'ਭਇਆ ਦਿਵਾਨਾ ਸਾਹੁ ਕਾ ਨਾਨਕੁ ਬਉਰਾਨਾ 991 ਇਹ ਦਿਵਾਨਗੀ ਕਿਹੋ ਜੇਹੀ ਹੋਣੀ ਚਾਹੀਦੀ ਹੈ ਗੁਰੂ ਅਰਜਨ ਦੇਵ ਜੀ ਜੈਤਸਰੀ ਦੀ ਵਾਰ ਦੀ ਇਕ ਪਉੜੀ ਅੰਦਰ ਕੁਝ ਮਿਸਾਲਾਂ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਮੱਛੀ ਦੀ ਪਾਣੀ ਨਾਲ, ਪਪੀਹੇ ਦੀ ਸ੍ਵਾਂਤ ਬੂੰਦ ਨਾਲ, ਹਿਰਣ ਦੀ ਘੰਡੇਹੜੇ ਦੇ ਰਾਗ ਅਤੇ ਭਉਰੇ ਦੀ ਫੁੱਲ ਦੀ ਸੁਗੰਧਤਾ ਨਾਲ ਪ੍ਰੀਤ ਹੈ ਨਾਮ ਦੇ ਪਿਆਰਿਆਂ ਦੀ ਐਸੀ ਪ੍ਰੀਤ ਹਰੀ ਪ੍ਰਭੂ ਨਾਲ ਹੁੰਦੀ ਹੈ।

'ਜਿਉ ਮਛੁਲੀ ਬਿਨੁ ਪਾਣੀਐ ਕਿਉਂ ਜੀਵਨੁ ਪਾਵੈ

ਬੂੰਦ ਵਿਹੂਣਾ ਚਾਤ੍ਰਿਕੋ ਕਿਉਂ ਕਰਿ ਤ੍ਰਿਪਤਾਵੈ
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ
ਭਵਰ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ
ਤਿਉਂ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸ ਅਘਾਵੈ'

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭੀ ਕੁਝ ਇਸ ਤਰਾਂ ਦੇ ਵਿਚਾਰ ਦਿਤੇ ਸਨ ਕਿ ਕੀ ਹੋਇਆ ਜੇ ਅਖਾਂ ਮੀਟ ਕੇ ਬਗਲੇ ਵਾਂਗੂ ਧਿਆਨ ਲਗਾ ਕੇ ਬੈਠ ਗਏ ਜਾਂ ਸਤ ਸਮੁੰਦਰਾਂ ਦੇ ਤੀਰਥ ਇਸ਼ਨਾਨ ਕਰ ਲੈ ਜਾਂ ਜੰਗਲੀ ਜਾ ਕੇ ਸਮਾਧੀਆਂ ਲਗਾ ਲਈਆਂ ਇਹ ਸਭ ਬੇਅਰਥ ਹਨ ਮੈਂ ਸਚ ਕਹਿੰਦਾ ਹਾਂ ਕਿ ਪ੍ਰਭੂ ਪਰਮਾਤਮਾ ਨੂੰ ਓਹੋ ਹੀ ਮਿਲ ਸਕੇਗਾ ਜੋ ਸਭ ਕਿਸੇ ਨਾਲ ਪਿਆਰ ਕਰੇਗਾ :

'ਕਹਾਂ ਭਇਓ ਜੌ ਦੋਊ ਲੋਚਨ ਮੂੰਦ ਕੇ
ਬੈਠ ਰਹਿਓ ਬਕ ਧਿਆਨ ਲਗਾਯੋ
ਨਾਤ ਫਿਰਿਓ ਲੀਏ ਸਾਤ ਸਮੁੰਦਰਨ
ਲੋਕ ਗਇਓ ਪਰਲੋਕ ਗਵਾਯੋ
ਬਾਸ ਕੀਓ ਬਿਖਯਨ ਸਿਓ ਬੈਸਕੇ
ਐਸੇ ਹੀ ਐਸ ਸੁ ਬੈਸ ਬਿਤਾਯੋ
ਸਾਚ ਕਹਉ ਸੁਣ ਲੇਹੁ ਸਬੈ
ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ ।

ਸਿਰੀ ਰਾਗ ਦੇ ਇਕ ਸ਼ਬਦ ਅੰਦਰ ਗੁਰੂ ਨਾਨਕ ਦੇਵ ਜੀ

ਮਨ ਰੇ ਕਿਉ ਛੂਟਹਿ ਬਿਨੁ ਪਿਆਰ 60 ਦਾ ਵਿਚਾਰ ਦੇਂਦੇ ਹੋਇ ਇਸ ਪਿਆਰ ਦੀ ਵੰਨਗੀ ਇਉਂ ਸਮਝਾਉਂਦੇ ਹਨ :

ਰੇਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ।
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ
ਰੇਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ
ਮਨਮੁਖਿ ਸੋਝੀ ਨ ਪਵੈ ਗੁਰਮੁਖਿ ਸਦਾ ਹਜੂਰਿ । 6

ਉਕਤ ਗੁਰ ਫੁਰਮਾਣਾ ਅਤੇ ਇਨਾਂ ਤੋਂ ਪਹਿਲੋਂ ਇਸ ਪਰਥਾਏ ਦਿਤੇ ਸਾਰੇ ਪਰਮਾਣਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰਸਿਖੀ ਨਿਰੋਲ ਪ੍ਰੀਤ ਦਾ ਮਾਰਗ ਹੈ । ਪ੍ਰੀਤ ਦੀ ਰੀਤ ਜਿਵੇਂ ਵੀ ਪੂਰੀ ਹੁੰਦੀ ਹੋਵੇ ਉਸ ਨੂੰ ਅਪਨਾਉਣ ਤੋਂ

ਸੰਕੋਚ ਨਹੀਂ । ਜੇ ਪਿਆਰੇ ਨੂੰ ਉਡ ਕੇ ਮਿਲ ਸਕਦਾ ਹੋਵਾਂ ਤਾਂ ਆਪਣੇ ਵਜ਼ਨ ਸਾਮਾਨ ਖੰਭ ਖ੍ਰੀਦ ਲਵਾਂ ।

ਖੰਭ ਵਿਕਾਦੜੇ ਜੇ ਲਹਾਂ ਘਿਨਾਂ ਸਾਵੀਂ ਤੋਲਿ
ਤੰਨਿ ਜੜਾਂਈ ਆਪਣੇ ਲਹਾਂ ਸੁ ਸਜਣ ਟੋਲਿ'

ਬਲਕਿ ਜੇ ਕੋਈ ਮੇਰੇ ਪ੍ਰੀਤਮ ਨਾਲ ਮੈਨੂੰ ਮਿਲਾ ਸਕਦਾ ਹੋਵੇ ਤਾਂ ਮੈਂ ਉਸ ਪਾਸ ਵਿਕਣ ਨੂੰ ਤਿਆਰ ਹਾਂ,

'ਕੋਈ ਮੇਲੇ ਮੇਰਾ ਪ੍ਰੀਤਮ ਪਿਆਰਾ,
ਹਉ ਤਿਸ ਪਹਿ ਆਪੁ ਵੇਚਾਈ' 927

ਅਤੇ ਪ੍ਰੀਤਮ ਦੇ ਦਰ ਤੇ

'ਪੱਖ ਫੇਰੀ ਪਾਣੀ ਢੋਵਾਂ ਜੋ ਦੇਵੈ ਸੋ ਖਾਈ' 527

ਅਤੇ ਵਾਰ ਵਾਰ ਜਾਈ ਗੁਰ ਊਪਰਿ ।
ਪੈ ਪੈਰੀਂ ਸੰਤ ਮਨਾਈਂ । 757

ਏਥੇ ਹੀ ਬਸ ਨਹੀਂ ਸਗੋਂ ਆਪਣੇ ਆਪ ਨੂੰ ਪਿਆਰੇ ਦੇ ਦਰ ਦਾ ਕੂਕਰ ਕਹਿਣ ਦੀ ਖ਼ੁਸ਼ੀ ਮਾਣੀ ਹੈ :

'ਹਮ ਕੂਕਰ ਤੇਰੇ ਦਰਬਾਰਿ
ਭਉਂਕੇ ਆਗੈ ਬਦਨ ਪਸਾਰਿ' 969

ਇਉਂ ਗੁਰਸਿਖੀ ਆਪਾ ਗਵਾਉਣ ਦਾ ਮਾਰਗ ਸਿਧ ਹੁੰਦਾ ਹੈ ।

'ਆਪ ਗਵਾਈਐ ਤਾਂ ਸਹੁ ਪਾਈਐ,
ਅਵਰ ਕੈਸੀ ਚਤਰਾਈ'

ਅਤੇ ਉਡੀਕ ਇਹੋ ਰਖਣੀ ਹੈ ਕਿ ਪ੍ਰੀਤਮ ਨੇ ਨਜ਼ਰ ਭਰ ਕੇ ਮੇਰੇ ਵੱਲ ਕਦੋਂ ਵੇਖਣਾ ਹੈ ।

'ਸਹੁ ਨਦਰ ਕਰਿ ਦੇਖੈ ਸੋ ਦਿਨ ਲੇਖੈ ਕਾਮਣ ਨਉਨਿਧ ਪਾਈ
ਸਹੁ ਨੇ ਤਾਂ ਆਪਣੇ ਪਿਆਰ ਦਾ ਟਿੱਕਾ ਮੇਰੇ ਮਥੇ ਲਾਉਣਾ

ਅਤੇ ਮੈਂ ਦੋਹਾਗਣੀ ਨੂੰ ਸੋਹਾਗਣ ਕਰਨਾ ਹੈ

'ਆਪਣੇ ਕੰਤ ਪਿਆਰੀ ਸਾ ਸੋਹਾਗਣ ਨਾਨਕ ਸਾ ਸਭਰਾਈ'

ਐਸੀ ਸੋਹਾਗਣ ਨੇ ਦਿਨ ਰਾਤ ਪ੍ਰਭੂ ਦੇ ਰੰਗ ਰੰਗੀ ਰਹਿ ਕੇ ਸੁੰਦਰ ਤੇ ਸਿਆਣੀ ਹੋ ਜਾਣਾ ਹੁੰਦਾ ਹੈ

'ਸੁੰਦਰ ਸਾਇ ਸਰੂਪ ਬਿਚਖਣ ਕਹੀਐ ਸਾ ਸਿਆਣੀ'

ਪ੍ਰੰਤੂ ਸੁੰਦਰ ਸਰੂਪ ਅਤੇ ਸਿਆਣੀ ਸਮਝੇ ਜਾਣ ਉਪ੍ਰੰਤ ਭੀ ਪ੍ਰੀਤ ਦੀ ਰੀਤ ਵਿਚ ਫਰਕ ਨਹੀਂ ਆਉਣਾ, ਸਗੋਂ ਪ੍ਰੀਤਮ ਦੇ ਪਿਆਰ ਅੰਦਰ ਉਸ ਤੋਂ ਸਦਕੇ ਹੁੰਦੇ ਜਾਣਨੇ ਨਿਤਾਪ੍ਰਤ ਦੀ ਕਾਰ ਬਣ ਜਾਣਾ ਹੈ ਇਉਂ ਸੋਹਾਗਣ ਨੇ ਆਪਣੇ ਪ੍ਰੀਤਮ ਨਾਲ ਪਿਆਰ ਦੀ ਰੀਤ ਪਾਲਣੀ ਹੁੰਦੀ ਹੈ।

'ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰ'

ਪਰ ਇਸਦੇ ਨਾਲ ਭੀ ਗੱਲ ਮੁਕਦੀ ਨਹੀਂ ਜਦੋਂ ਤਕ ਓਹ ਪ੍ਰੀਤਮ ਵਲੋਂ ਪਿਆਰੀ ਨ ਜਾਵੇ। ਵੈਸੇ ਤਾਂ

'ਸਭੇ ਕੰਤ ਮਹੇਲੀਆਂ ਸਗਲੀਆਂ ਕਰਹਿ ਸੀਗਾਰ'

ਪਰ ਸਵਾਲ ਤਾਂ ਪਿਆਰ ਦੇ ਪ੍ਰਵਾਣ ਪੈਣ ਦਾ ਹੈ ਅਥਵਾ ਪ੍ਰੀਤਮ ਨੇ ਉਸ ਦੇ ਪਿਆਰ ਨੂੰ ਕਬੂਲ ਕੀਤਾ ਅਤੇ ਮੋੜਵਾ ਪਿਆਰ ਉਸ ਨੂੰ ਦਿਤਾ ਹੈ ਜਾਂ ਨਹੀਂ। ਜੇ ਏਨਾ ਕੁਝ ਕਰ ਕੇ ਵੀ ਓਹ ਪ੍ਰੀਤਮ ਦੇ ਪਿਆਰ ਤੋਂ ਵਾਂਜੀ ਰਹੀ ਹੈ ਤਾਂ ਹਾਲੇ ਕਸਰ ਹੈ ਜੋ ਆਪਣੇ ਪਿਆਰ ਦੀ ਵਧੇਰੀ ਨਿੱਘ ਦੁਆਰਾ ਉਸ ਨੇ ਪੂਰੀ ਕਰਨੀ ਹੈ।

ਉਕਤ ਸਾਰੀ ਵਿਚਾਰ ਇਹੋ ਦ੍ਰਿੜ ਕਰਾਉਂਦੀ ਹੈ ਕਿ ਗੁਰਸਿਖੀ ਦਾ ਮੁਖ ਲਛੱਣ ਅਤੇ ਕਮਾਉਣ ਯੋਗ ਕਰਮ ਵੀ ਪਿਆਰ ਹੈ। ਪਿਆਰ ਹੀ ਗੁਰੂ ਸਿਖ ਦਾ ਪਰਮੇਸ਼ਰ ਹੈ (**God is Love**) ਪਿਆਰ ਵਰਤਨ ਵਿਹਾਰ ਅਤੇ ਪਿਆਰ

ਹੀ ਜੀਵਨ ਆਦਰਸ਼। ਅਗਰ ਵੇਖਿਆ ਜਾਏ ਤਾਂ ਪਤਾ ਲਗੇਗਾ ਕਿ ਅਠਾਰਵੀਂ ਸਦੀ ਦਾ ਪੰਜਾਬ ਦਾ ਇਤਿਹਾਸ ਸਿਖ ਦੇ ਮਾਨਵ ਪਿਆਰ ਦੀ ਹੀ ਕਹਾਣੀ ਹੈ। ਕਾਬਲ ਤੇ ਗਜ਼ਨੀ ਦੇ ਬੁਰਛੇ ਪਠਾਨ ਪੰਜਾਬ ਦੇ ਅਠਾਰਾਂ ਹਜ਼ਾਰ ਲੜਕੇ ਲੜਕੀਆਂ ਬੰਦੀ ਬਣਾਕੇ ਆਪਣੇ ਦੇਸ਼ ਨੂੰ ਲੈ ਜਾ ਰਹੇ ਸਨ। ਜਿਥੇ ਉਨ੍ਹਾਂ ਦੀ ਮੰਡੀ ਲਗਣੀ ਅਤੇ ਟਕਿਆਂ ਤੋਂ ਉਨ੍ਹਾਂ ਨੂੰ ਵੇਚਿਆ ਜਾਣਾ ਸੀ। ਹਾਲਾਂ ਉਹ ਰਾਵੀ ਤੇ ਚਨਾਬ ਦ ਵਿਚਲੇ ਦੁਆਬੇ ਵਿਚ ਹੀ ਸਨ ਕਿ ਸ. ਜੱਸਾ ਸਿੰਘ ਆਹਲੂਵਾਲੀਏ ਨੂੰ ਜੰਗਲ ਵਿਚ ਇਸ ਦੀ ਸੋ ਪਈ ਇਹ ਦੁਪਿਹਰ ਦਾ ਸਮਾਂ ਸੀ ਅਤੇ ਗੁਰੂ ਕਾ ਲੰਗਰ ਤਿਆਰ ਹੋ ਰਿਹਾ ਸੀ। ਜਥਦਾਰ ਦਾ ਖੂਨ ਖੌਲਿਆ ਅਤੇ ਉਨ੍ਹਾਂ ਨੂੰ ਨਿਆਸਰੇ ਬੰਦੀਆਂ ਦੇ ਪਿਆਰ ਨੇ ਚੁਣੌਤੀ ਦਿਤੀ। ਹੁਕਮ ਦਿਤਾ ਕਿ ਖਾਲਸਾ ਤਤਕਾਲ ਉਨ੍ਹਾਂ ਦੀ ਸਾਰ ਲਵੇ ਅਤੇ ਤਿਆਰ ਹੋ ਰਿਹਾ ਗੁਰੂ ਕਾ ਲੰਗਰ ਉਨ੍ਹਾਂ ਬੰਦੀਆਂ ਨੂੰ ਛਕਾ ਕੇ ਪਿਛੋਂ ਛਕਿਆ ਜਾਵੇ। ਅਖ ਪਲ ਵਿਚ ਸਿੰਘ ਬੁਰਛੇ ਪਠਾਨਾਂ ਉਪਰ ਜਾ ਪਏ ਅਤੇ ਉਨ੍ਹਾਂ ਨੂੰ ਤੇਹ ਤੇਗ ਕਰਨ ਉਪ੍ਰੰਤ ਅਠਾਰਾਂ ਹਜ਼ਾਰ ਬੰਦੀਆਂ ਨੂੰ ਛੁੜਾ ਕੇ ਲਿਆਂਦਾ, ਉਨ੍ਹਾਂ ਨੂੰ ਲੰਗਰ ਛਕਾਇਆ, ਉਪ੍ਰੰਤ ਆਪ ਛਕਿਆ ਅਤੇ ਫਿਰ ਉਨ੍ਹਾਂ ਬੰਦੀਆਂ ਨੂੰ ਆਪੋ ਆਪ ਉਨ੍ਹਾਂ ਦੇ ਘਰੀਂ ਪਹੁੰਚਾਇਆ।

ਇਹ ਹੈ ਸਿੰਘਾਂ ਦੇ ਮਾਨਵ ਪਿਆਰ ਦੀਆਂ ਅਨੇਕਾਂ ਵਿਚੋਂ ਇਕ ਵਾਰਤਾ।

ਪਿਛੇ ਜਿਹੇ ਦਾ ਇਕ ਵਾਕਿਆ ਇਉਂ ਲਿਖਿਆ ਮਿਲਦਾ ਹੈ ਕਿ ਕਸੂਰ (ਜ਼ਿਲ੍ਹਾ ਲਾਹੌਰ) ਦਾ ਨਵਾਬ ਇਕ

ਬ੍ਰਾਹਮਨ ਦੀ ਨਵੀਂ ਵਿਆਹੀ ਬ੍ਰਾਹਮਣੀ ਨੂੰ ਧਕੇ ਨਾਲ ਉਠਾ ਲੈ ਗਿਆ। ਬ੍ਰਾਹਮਣ ਨੇ ਬਥੇਰਾ ਚਾਰਾ ਕੀਤਾ ਪਰ ਕਿਸੇ ਨੇ ਉਸ ਦੀ ਬਾਂਹ ਨ ਫੜੀ। ਅਖੀਰ ਉਸ ਨੇ ਅਕਾਲ ਤਖਤ ਸਾਹਿਬ ਹਾਜ਼ਰ ਹੋ ਕੇ ਜਥੇਦਾਰ ਸਾਹਿਬ ਪਾਸ ਗਿਰੀਆ ਜ਼ਾਰੀ ਕੀਤੀ (ਰੋਇਆ ਪਿਟਿਆ) ਜਿਸ ਤੇ ਜਥੇਦਾਰ ਅਕਾਲ ਤਖਤ ਸਾਹਿਬ ਵਲੋਂ ਖਾਲਸੇ ਨੂੰ ਬ੍ਰਾਹਮਣੀ ਵਾਪਸ ਕਰਾਉਣ ਦਾ ਆਦੇਸ਼ ਦਿਤਾ ਗਿਆ ਜਿਸ ਤੇ ਖਾਲਸੇ ਨੇ ਬ੍ਰਾਹਮਣੀ ਮੁੜਵਾਈ।

ਅਜੇਹੇ ਸਾਡੇ ਅਖੀਂ ਵੇਖੇ ਵਾਕਿਆਤ ਅੰਗ੍ਰੇਜ਼ ਰਾਜ ਸਮੇਂ ਜ਼ਿਲਾ ਝੰਗ ਅਤੇ ਮੁਲਤਾਨ (ਜੋ ਹੁਣ ਪਾਕਿਸਤਾਨ ਦਾ ਭਾਗ ਹਨ ਵਿਚ ਸੰਨ 1917–18 ਵਿਚ ਵੀ ਵਾਪਰਦੇ ਰਹੇ, ਜਦੋਂ ਮੁਸਲਮਾਨ ਮੁਲਖਈਏ ਨੇ ਹਿੰਦੂ ਨਿਵਾਸੀ ਕਈ ਪਿੰਡ ਲੁਟੇ ਉਜਾੜੇ ਅਤੇ ਕਈ ਹਿੰਦੂ ਜੁਬਾ ਅਵਸਥਾ ਲੜਕੀਆਂ ਨੂੰ ਉਠਾ ਲੈ ਗਏ, ਪ੍ਰੰਤੂ ਜਦੋਂ ਇਨਾਂ ਬਲਵ–ਈਆਂ ਨੇ ਜਸੋ ਕਾਂਵੀ ਨਾਮ ਦੇ ਹਿੰਦੂ ਪਿੰਡ ਤੇ ਹਮਲਾ ਕਰਨ ਦਾ ਪ੍ਰੋਗਰਾਮ ਬਨਾਇਆ ਤਾਂ ਇਥੋਂ ਦੇ ਕੁਝ ਮੁਅਤਬਰ ਬੰਦਿਆਂ ਨੇ ਗਵਾਂਢ ਵਿਚ ਸਿਖਾਂ ਦੇ ਪਿੰਡ ਨੰਦ ਪੁਰ ਆ ਕੇ ਆਪਣਾ ਰੋਣਾ ਰੋਇਆ ਅਤੇ ਸਹਾਇਤਾ ਮੰਗੀ। ਨੰਦ ਪੁਰ ਦੇ ਚਾਰ ਬਲਵਾਨ ਸਿੰਘ, ਈਸ਼ਰ ਸਿੰਘ, ਫੂਲਾ ਸਿੰਘ, ਦੇਵਾ ਸਿੰਘ ਤੇ ਭਾਨ ਸਿਘ ਹਮਲੇ ਸਮੇਂ ਜਸੋ ਕਾਵੀ ਪਹੁੰਚ ਗਏ

ਅਤੇ ਉਨਾਂ ਬਲਵਈਆਂ ਦੇ ਅਜੇਹੇ ਦੰਦ ਖਟੇ ਕੀਤੇ ਕਿ ਨ ਨਿਰਾ ਜਸੋ ਅਤੇ ਨੰਦਪੁਰ ਹੀ ਮਾਰ ਤੋਂ ਬਚ ਰਹੇ, ਬਲਕਿ ਬਲਵਈਆਂ ਨੂੰ ਏਵੇਂ ਅੱਗੇ ਵਧਣ ਦਾ ਹੋਸਲਾ ਹੀ ਨ ਪਿਆ ਅਤੇ ਲੁਟ ਮਾਰ ਏਥੇ ਹੀ ਖਤਮ ਹੋ ਗਈ।

ਅਜੇਹੀ ਇਕੜ ਦੁਕੜ ਵਾਰਦਾਤ ਉਸ ਸਮੇਂ ਮੁਲਤਾਨ ਸ਼ਹਿਰ ਵਿਚ ਭੀ ਹੋਈ ਪਰ ਜਦੋਂ ਬਲਵਈ ਸ਼ਹਿਰ ਦੀ ਉਸ ਗਲੀ ਵਿਚ ਪਹੁੰਚੇ ਜਿਥੇ ਭਾਈ ਦਿਆਲ ਦੀ ਧਰਮਸ਼ਾਲਾ (ਗੁਰਦੁਆਰਾ) ਹੈ ਉਥ ਉਸ ਰਾਤ ਬਿਸਰਾਮ ਕਰਨ ਵਾਸਤੇ ਇਕ ਕ੍ਰਿਪਾਨਧਾਰੀ ਸਿੰਘ ਠਹਿਰਿਆ ਹੋਇਆ ਸੀ ਉਹ ਤਿੰਨ ਫੁਟੀ ਕ੍ਰਿਪਾਨ ਘੁਮਾਉਂਦਾ ਹੋਇਆ ਇਕਲਾ ਹੀ ਧਰਮਸਾਲਾ ਵਾਲੀ ਗਲੀ ਵਿਚ ਆ ਖਲੋਤਾ ਪਰ ਉਸ ਦੀ ਕ੍ਰਿਪਾਨ ਘੁਮਦੀ ਵੇਖ ਬਲਵਈਆਂ ਦਾ ਜਮਘਟਾ ਪਿਛਲੇ ਪੈਰੀ ਵਾਪਸ ਹੋ ਗਿਆ ਅਤੇ ਕੇਵਲ ਧਰਮਸ਼ਾਲਾ ਹੀ ਨਹੀਂ ਬਲਕਿ ਉਹ ਸਾਰੀ ਗਲੀ ਹੀ ਕਿਸੇ ਅਣ ਸੁਖਾਵੀਂ ਘਟਨਾ ਵਾਪਰਨ ਤੋਂ ਬਚ ਗਈ।

ਇਹ ਵੰਨਗੀ ਮਾਤਰ ਕੁਝ ਵਰਨਣ ਹਨ ਗੁਰੂ ਨਾਨਕ ਨਾਮ ਲੇਵਾ ਦੇ ਮਨੁਖ ਮਾਤਰ ਨਾਲ ਪਿਆਰ ਦੇ ਅਤੇ ਬਿਪਤਾਂ ਘਿਰੇ ਨਿਆਸਰਿਆਂ ਦੀਆਂ ਬਾਂਹ ਫੜਨ ਦੇ ਨਿਆਸਰਿਆਂ ਦਾ ਆਸਰਾ ਬਨਣਾ ਆਦਿ ਕਾਲ ਤੋਂ ਹੀ ਗੁਰ ਸਿਖਾਂ ਦਾ ਬਿਰਦ ਰਿਹਾ ਹੈ ਬਲਕਿ ਜਿਥੇ ਅਤੇ

ਜਦੋਂ ਵੀ ਲੋੜ ਮਹਿਸੂਸ ਹੋਈ, ਗੁਰੂ ਸਹਿਬਾਨ ਆਪ ਮੌਕੇ ਤੇ ਜਾ ਕੇ ਇਉਂ ਕਰਦੇ ਰਹੇ। ਅਖਾਂ ਅਗੇ ਲਿਆਉ ਸਿਆਲਕੋਟ ਦੇ ਪੀਰ ਹਮਜ਼ਾ ਗੌਸ ਦਾ ਚਲੀਹਾ (ਚਾਲੀ ਦਿਨਾਂ ਦਾ ਰੋਜ਼ਾ) ਜਿਸ ਦੇ ਲਈ ਪੀਰ ਗੁਬੰਦ ਅੰਦਰ ਛੁਪ ਬੈਠਾ ਸੀ ਅਤੇ ਸਾਰਿਆਂ ਦਾ ਇਹ ਵਿਸ਼ਵਾਸ਼ ਸੀ ਕਿ ਪੀਰ ਦਾ ਰੋਜ਼ਾ ਪੂਰਾ ਹੋਣ ਤੇ ਸਿਆਅਕੋਟ ਸ਼ਹਿਰ ਧਰਤੀ ਵਿਚ ਗਰਕ ਹੋ ਜਾਵੇਗਾ। ਗੁਰੂ ਨਾਨਕ ਦੇਵ ਜੀ ਉਚੇਚੇ ਸ਼ਿਆਲਕੋਟ ਗਏ । ਨਿਰੰਕਾਰ ਨੇ ਕਲਾ ਵਰਤਾਈ ਗੁਬੰਦ ਉਪਰ ਤੋਂ ਫਟ ਗਿਆ ਅਤੇ ਅੰਦਰ ਸਮਾਧੀ ਲਗਾ ਬੈਠੇ ਪੀਰ ਹਮਜ਼ਾ ਗੌਸ ਦੇ ਮੂੰਹ ਪਰ ਸੂਰਜ ਦੀ ਰੋਸ਼ਨੀ ਪਈ, ਪੀਰ ਘਬਰਾਇਆ ਹੋਇਆ ਬਾਹਰ ਨਿਕਲਿਆ ਤੇ ਉਸ ਦਾ ਚਲੀਹਾ ਪੂਰਾ ਨ ਹੋ ਸਕਿਆ ਅਤੇ ਸ਼ਹਿਰ, ਗਰਕ ਹੋਣ ਤੋਂ ਬਚ ਗਿਆ

ਬੀਤੇ ਪੰਜ ਸੌ ਸਾਲ ਦਾ ਪੰਜਾਬ ਦਾ ਇਤਿਹਾਸ ਜੋ ਵਾਸਤਵ ਵਿਚ ਸਿਖ ਦਾ ਹੀ ਇਤਿਹਾਸ ਹੈ ਅਜੇਹੀਆਂ ਘਟਨਾਵਾਂ ਨਾਲ ਭਰਪੂਰ ਹੈ ਜੋ ਸਿਖ ਦੇ ਮਨੁਖ ਮਾਤਰ ਨਾਲ ਪਿਆਰ ਸੇਵਾ ਅਤੇ ਉਸ ਦੇ ਲਈ ਆਪਾ ਨਿਛਾਵਰ ਕਰਣ ਦੀ ਹੀ ਵਾਰਤਾ ਹੈ। ਔਰਗਜ਼ੇਬ ਦੇ ਰਾਜ ਕਾਲ ਸਮੇਂ ਜਦੋਂ ਹਿਦੂਆਂ ਨੂੰ ਜ਼ਬਰਦਸਤੀ ਗਊ ਮਾਸ ਖਆਇਆ ਜਾਂਦਾ ਅਤੇ ਇਸਲਾਮੀ ਕਲਮਾਂ ਪੜਣ ਲਈ ਉਨਾਂ ਤੇ

ਜਬਰ ਕੀਤਾ ਜਾਂਦਾ ਸੀ ਤਾਂ ਗੁਰੂ ਤੇਗ ਬਹਾਦਰ ਜੀ ਪਾਸ ਕਸ਼ਮੀਰੀ ਬ੍ਰਾਹਮਣਾਂ ਦੇ ਪੁਕਾਰ ਕਰਨ ਤੇ ਉਨਾਂ ਦੀ ਧਰਮ ਰਖਸ਼ਾ ਕਰਣ ਹਿਤ ਗੁਰੂ ਜੀ ਨੇ ਆਪੂ ਦਿਲੀ ਜਾ ਕੇ ਕੁਰਬਾਨੀ ਦਿਤੀ। ਇਹ ਸੰਨ 1675 ਦੀ ਗੱਲ ਹੈ। ਉਸ ਸਮੇਂ ਗੁਰੂ ਗੋਬਿੰਦ ਸਿਘ ਜੀ ਦੀ ਅਵਸਥਾ 9 ਸਾਲ ਦੀ ਸੀ। ਗੁਰੂ ਜੀ 43 ਸਾਲ ਗੁਰੂ ਗਦੀ ਤੇ ਸ਼ਸ਼ੋਭਤ ਰਹੇ

ਪਰ ਇਤਨੇ ਥੋੜ ਸਮੇਂ ਅੰਦਰ ਆਪ ਨੇ ਸਿੱਖਾਂ ਦੀ ਕਾਇਆ ਕਲਪ ਕਰ ਦਿਤੀ। ਅਜੇਹਾ ਕਿਸ ਤਰਾਂ ਹੋਇਆ ਇਸ ਦੇ ਵਿਸਥਾਰ ਵਿਚ ਨ ਜਾਂਦੇ ਹੋਏ ਅਸੀਂ ਕੇਵਲ ਉਸ ਅਰਦਾਸ ਦਾ ਹੀ ਸੰਖੇਪ ਜ਼ਿਕਰ ਕਰਾਂਗੇ ਜੋ ਅਕਾਲ ਪੁਰਖ ਪ੍ਰਤੀ ਗੁਰੂ ਜੀ ਨੇ ਆਪੂ ਕੀਤੀ ਅਤੇ ਆਪਨੇ ਸਾਜੇ ਖਾਲਸੇ ਨੂੰ ਕਰਦੇ ਰਹਿਣ ਦੀ ਸੇਧ ਬਖਸ਼ੀ ਓਹ ਅਰਦਾਸ ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਇਉਂ ਦਰਜ ਹੈ।

'ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰਉ
ਨ ਡਰਉਂ ਅਰ ਸਿਉਂ ਜਬ ਜਾਇ ਲਰਉ
ਨਿਸਚੈ ਕਰ ਆਪਨੀ ਜੀਤ ਕਰਉਂ
ਅਰ ਸਿਖ ਹਉਂ ਅਪਣੇ ਹੀ ਮਨ ਕਉ
ਇਹ ਲਾਲਚ ਹਉਂ ਗੁਨ ਤਉ ਉਚਰਉਂ
ਜਬ ਆਉ ਕੀ ਅਉਧ ਨਿਦਾਨ ਬਣੈ
ਅਤਿ ਹੀ ਰਣ ਮੈਂ ਤਬ ਜੂਝ ਮਰਉ।

ਇਸ ਵਿਚ ਗੁਰੂ ਜੀ ਨੇ ਅਕਾਲ ਪੁਰਖ ਪਾਸੋਂ

ਆਪਨੇ ਲਈ ਹੇਠ ਲਿਖੇ ਪੰਜ ਵਰ ਮੰਗੇ ਹਨ :

(1) 'ਸੁਭ ਕਰਮਨ ਤੇ ਕਬਹੂੰ ਨ ਟਰਉਂ' ਅਰਥਾਤ ਭਲੇ ਕੰਮ ਕਰਨ ਤੇ ਮੈਨੂੰ ਕਦੀ ਵੀ ਸੰਕੋਚ ਨ ਹੋਵੇ ਅਥਵਾ ਭਲਾਈ ਵਾਲੇ ਕੰਮ ਕਰਣ ਲਈ ਮੈਂ ਹਮੇਸ਼ਾਂ ਤਿਆਰ ਰਹਣਾਂ ਅਤੇ ਅਜੇਹੇ ਸਮੇ ਮੇਰੇ ਅੰਦਰ ਕਦੀ ਢਿਲਿਆਈ ਨ ਆਵੇ।

(2) 'ਨ ਡਰਉਂ ਅਰ ਸਿਉ ਜਬ ਜਾਇ ਲਰਉਂ' ਵੈਰੀ ਨਾਲ ਜੂਝਣ ਸਮੇਂ ਮੇਰੇ ਅੰਦਰ ਉਸ ਦਾ ਭੈ ਜਾਂ ਡਰ ਨ ਹੋਵੇ।

(3) 'ਨਿਸਚੈ ਕਰ ਅਪਣੀ ਜੀਤ ਕਰਉ'
ਮੈਨੂੰ ਇਹ ਨਿਸਚਾ (ਯਕੀਨ) ਹੋਵੇ ਕਿ ਮੇਰੀ ਜਿੱਤ ਹੋਵੇਗੀ

(4) ਅਰ ਸਿਖ ਹਉਂ ਅਪਣੇ ਹੀ ਮਨ ਕਉ ਇਹ ਲਾਲਚ ਹਉ ਗੁਨ ਤਉ ਉਚਰਉ ਹਰਿ ਮੇਰਾ ਮਨ ਇਹ ਸਿਖਿਆ ਗ੍ਰਹਿਨ ਕਰੇ ਅਤੇ ਮੇਰੇ ਅੰਦਰ ਇਸ ਗਲ ਦੀ ਤੀਬਰ ਲਾਲਸਾ ਹੋਵੇ ਕਿ ਮੈਂ ਹਮੇਸ਼ਾਂ ਤੇਰੇ ਗੁਣ ਗਾਉਂਦਾ ਰਹਵਾਂ

(5) ਜਬ ਆਵਜ ਕੀ ਅਉਧ ਨਿਦਾਨ ਬਣੇ ਅਤਿ ਹੀ ਰਨ ਮੈ ਤਬ ਜੂਝ ਮਰਉ।
ਜਦੋਂ ਮੇਰੇ ਜੀਵਨ ਕਾਲ ਦਾ ਅੰਤ ਸਮਾਂ ਆ ਜਾਵੇ ਤਾਂ ਰਣ ਅੰਦਰ ਜੂਝਦਾ ਹੋਇਆ ਪ੍ਰਾਨ ਤਿਆਗਾਂ।

ਇਨਾਂ ਪੰਜ ਗੁਣ :

1) ਹਮੇਸ਼ਾਂ ਨੇਕ ਕੰਮ ਕਰਨਾ
2) ਵੈਰੀ ਦਾ ਡਰ ਕਦੀ ਨ ਮੰਨਣਾ
3) ਹਮੇਸ਼ਾਂ ਨਿਸਚਾ ਹੋਣਾ ਕਿ ਮੇਰੀ ਕਦੀ ਹਾਰ ਨਹੀਂ ਹੋਵੇਗੀ।

4) ਵਾਹਿਗੁਰੂ ਨੂੰ ਕਦੀ ਨ ਭੁਲਣਾ ਅਤੇ

5) ਅੰਤ ਸਮੇਂ ਜੂਝਦੇ ਹੋਏ ਪ੍ਰਾਨ ਤਿਆਗਨੇ

ਦੇ ਧਾਰਨੀ ਹੋਣਾ ਗੁਰੂ ਗੋਬਿੰਦ ਸਿੰਘ ਸਾਹਿਬ ਜੈਸੇ ਮਹਾਂ ਬਲੀ ਸੂਰਮੇ ਦਾ ਹੀ ਕੰਮ ਹੋ ਸਕਦਾ ਹੈ ਅਤੇ ਇਹ ਅਰਦਾਸ ਨਿਤਾਪ੍ਰਤ ਕਰਦੇ ਰਹਿਣ ਦਾ ਆਦੇਸ਼ ਉਨ੍ਹਾਂ ਆਪਣੇ ਸਿਖਾਂ ਨੂੰ ਦਿਤਾ ਹੈ।